/



੧ੴ ਸਤਿਗੁਰ ਪ੍ਰਸਾਦਿ ॥



# ਬਾਣੀ ਗੁਰੂ ਗੁਰੂ ਹੈ ਬਾਣੀ
# ਵਿਚਿ ਬਾਣੀ ਅੰਮ੍ਰਿਤੁ ਸਾਰੇ





—: ਪ੍ਰਕਾਸ਼ਕ :—

ਗੁ: ਬੋਰਡ ਤਖਤ ਸੱਚਖੰਡ ਸ੍ਰੀ ਹਜ਼ੂਰ ਅਬਚਲਨਗਰ ਸਾਹਿਬ,
ਨਾਂਦੇੜ (ਮਹਾਰਾਸ਼ਟਰ)

14 ਨਵੰਬਰ 1980  ਪਹਿਲੀ ਵਾਰ 5000

# ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

ਨਿਰੰਕਾਰੀ ਜੋਤ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਵਾਰਾ ਸਥਾਪਤ ਸਿੱਖ ਧਰਮ, ਜਿਸਦੇ ਰੂਪ ਨੂੰ ਬਾਕੀ ਨੌਂ ਗੁਰੂ ਸਾਹਿਬਾਨ ਨੇ ਸਾਜਿਆ, ਸੰਵਾਰਿਆ ਤੇ ਨਿਖਾਰਿਆ ਅਤੇ ਆਖਰੀ ਛੋਹਾਂ ਬਖਸ਼ੀਆਂ—ਸੰਸਾਰ ਦਾ ਸਰਵ-ਸ੍ਰੇਸ਼ਟ, ਆਧੁਨਿਕ ਅਤੇ ਵਿਗਿਆਨਕ ਧਰਮ ਹੈ ਜੋ ਕਿ ਘੋਰ ਅਗਿਆਨਤਾ ਤੇ ਅੰਧਕਾਰ ਵਿੱਚ ਉਲਝੇ ਹੋਏ, ਭਰਮ ਭੁਲੇਖਿਆਂ ਵਿੱਚ ਭਟਕ ਰਹੇ ਅਤੇ ਪਾਪਾਂ ਕੁਕਰਮਾਂ ਦੀ ਅਗਨੀ ਵਿੱਚ ਝੁਲਸ ਰਹੇ ਸਰਬਤ੍ਰ ਸੰਸਾਰ ਦੇ ਪ੍ਰਾਣੀਆਂ ਨੂੰ ਸ਼ਾਂਤ ਕਰਨ ਅਤੇ ਸੇਧ ਦੇਣ ਦੇ ਸਮਰੱਥ ਹੈ। ਸਾਡੇ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਧੁਰ ਕੀ ਤੇ ਇਲਾਹੀ ਬਾਣੀ ਦਾ ਉਹ ਸੁਚੱਜਾ ਪਾਵਨ ਸੰਗ੍ਰਹਿ ਮੌਜੂਦ ਹੈ, ਜਿਸਦੀ ਸ਼ਰਨ ਵਿੱਚ ਆਇਆਂ ਅਤੇ ਦੈਵੀ ਉਪਦੇਸ਼ ਧਾਰਨ ਕੀਤਿਆਂ ਮਨੁੱਖ ਮਾਤਰ ਦੇ ਸਮੂਹ ਤਾਪ ਪਾਪ ਤੇ ਸੰਤਾਪ ਬਿਨਸ ਸਕਦੇ ਹਨ, ਕਲ-ਕਲੇਸ਼ਾਂ ਦਾ ਨਾਸ ਅਤੇ ਅੰਧਕਾਰ ਦਾ ਵਿਨਾਸ ਹੋ ਸਕਦਾ ਹੈ।

ਸਿੱਖ ਧਰਮ ਦੀ ਧਰਮ ਪੁਸਤਕ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਅਤੇ ਬਾਕੀ ਧਰਮਾਂ ਦੇ ਸਤਿਕਾਰਤ ਧਰਮ ਗ੍ਰੰਥਾਂ ਵਿੱਚ ਇਕ ਵਿਸ਼ੇਸ਼ ਅੰਤਰ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਇਲਾਹੀ ਬਾਣੀ ਸਾਡੇ ਪਾਸ ਇੰਨ ਬਿੰਨ ਉਸੇ ਰੂਪ ਵਿਚ ਮੌਜੂਦ ਹੈ ਜਿਵੇਂ ਕਿ ਇਸਨੂੰ ਗੁਰੂ ਸਾਹਿਬਾਨ ਅਤੇ ਭਗਤਾਂ ਜਾਂ ਭੱਟਾਂ ਨੇ ਉਚਾਰਨ ਕੀਤਾ ਸੀ, ਜਦੋਂ ਕਿ ਬਾਕੀ ਧਰਮ ਗ੍ਰੰਥਾਂ ਵਿੱਚ ਇਹ ਭਾਰੀ ਕਮੀ ਹੈ। ਹਜ਼ਰਤ ਈਸਾ ਜੀ, ਹਜ਼ਰਤ ਮੁਹੰਮਦ ਸਾਹਿਬ, ਹਜ਼ਰਤ ਮੂਸਾ ਜੀ, ਸ੍ਰੀ ਕ੍ਰਿਸ਼ਨ ਜੀ, ਮਹਾਤਮਾ ਬੁੱਧ ਜੀ ਆਦਿ ਪੈਗੰਬਰਾਂ ਦੇ ਕਲਾਮ ਨੂੰ ਉਨ੍ਹਾਂ ਤੋਂ ਢੇਰ ਚਿਰ ਪਿੱਛੋਂ ਉਨ੍ਹਾਂ ਦੇ ਸੇਵਕਾਂ ਸ਼ਰਧਾਲੂਆਂ ਨੇ ਲਿਖਤੀ ਰੂਪ ਦਿੱਤਾ।

ਪੰਚਮ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮਹਾਨ ਪਰਉਪਕਾਰ ਹੈ ਕਿ ਆਪਨੇ ਆਪਣੀ ਦੇਖ ਰੇਖ ਵਿੱਚ ਆਦਿ ਬੀੜ ਦੀ ਰਚਨਾ ਕਰਵਾਈ, ਇਸ ਪਾਵਨ ਗ੍ਰੰਥ ਨੂੰ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਭਾਦਰੋਂ ਸੁਦੀ ਇਕ ਸੰਮਤ ੧੬੬੧ ਬਿਕ੍ਰਮੀ ਨੂੰ ਪ੍ਰਕਾਸ਼ਮਾਨ ਕੀਤਾ, ਆਪਣੇ ਜੀਵਨ-ਕਾਲ ਦੌਰਾਨ ਬਾਣੀ ਦੇ ਅਦਬ-ਸਤਿਕਾਰ ਨੂੰ ਬਰਕਰਾਰ ਰੱਖਿਆ ਅਤੇ ਆਪਣਾ ਅਦੁੱਤੀ ਬਲੀਦਾਨ ਦੇ ਕੇ ਬਾਣੀ ਦੇ ਸਤਿਕਾਰ ਦੀ ਪ੍ਰੰਪਰਾ ਨੂੰ ਹੋਰ ਵੀ ਦ੍ਰਿੜ ਕੀਤਾ। ਮੀਰੀ ਪੀਰੀ ਦੇ ਮਾਲਕ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਬਾਣੀ ਦਾ ਸਤਿਕਾਰ ਦਰਸਾਣ ਵਿੱਚ ਗੁਰਗੱਦੀ

ਦੀ ਹੇਰ ਜਾਣੀ ਸੀ ਅਤੇ ਸਤਵੇਂ ਸਤਿਗੁਰੂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਬਾਣੀ ਦੀ ਇਕ ਤੁਕ ਪਲਟਾਣ ਦੇ ਦੋਸ਼ ਵਿੱਚ ਆਪਣੇ ਵੱਡੇ ਪੁੱਤਰ ਰਾਮਰਾਇ ਜੀ ਨੂੰ ਸਾਰੀ ਉਮਰ ਲਈ ਧਿਰਕਾਰ ਦਿੱਤਾ ਸੀ ਅਤੇ ਫੁਰਮਾਇਆ ਸੀ ਕਿ ਅਜਿਹਾ ਪਾਪੀ ਤੇ ਨਿੰਦਕ ਸਾਰੀ ਉਮਰ ਸਾਡੇ ਮੂੰਹ ਨਾ ਲੱਗੇ ।

ਸ੍ਰੀ ਗੁਰੂ ਨਾਨਕ ਸਾਹਿਬ ਦੀ ਦਸਵੀਂ ਜੋਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਬਚਲਨਗਰ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਵਿਖੇ ਕਲਿਜੁਗ ਦੇ ਬੋਹਿਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੁਗੋ ਜੁਗ ਅਟੱਲ ਗੁਰਤਾ ਗੱਦੀ ਦੀ ਸੌਂਪਣਾ ਕਰਕੇ ਅਤੇ ਸਮੂਹ ਖਾਲਸਾ ਪੰਥ ਨੂੰ ਇਨ੍ਹਾਂ ਦੀ ਤਾਬਿਆ ਕਰਕੇ ਪੱਕੀਆਂ ਲੀਹਾਂ ਮੁਕਰਰ ਕਰ ਦਿੱਤੀਆਂ।

ਸਰਹੰਦ ਦੇ ਸੂਬਾ ਵਜ਼ੀਦ ਖਾਂ ਦੇ ਨਾਂਦੇੜ ਭੇਜੇ ਕਿਰਾਏ ਦੇ ਪਠਾਣਾਂ ਦੇ ਖ਼ੂਨੀ ਵਾਰ ਪਿੱਛੋਂ ਜਦੋਂ ਸ੍ਰੀ ਦਸਮੇਸ਼ ਪਿਤਾ ਜੀ ਨੇ ਸੱਚਖੰਡ ਜਾਣ ਦੀ ਤਿਆਰੀ ਅਰੰਭੀ ਤਾਂ ਸਭ ਸਿੱਖ ਸੰਗਤਾਂ ਵਿੱਚ ਸੋਗ ਤੇ ਵੈਰਾਗ ਦੀ ਲਹਿਰ ਫੈਲ ਗਈ। ਸੰਗਤਾਂ ਨੇ ਬੇਨਤੀ ਕੀਤੀ ਕਿ ਹੁਣ ਆਪ ਜੀ ਸਾਨੂੰ ਕਿਸਦੇ ਲੜ ਲਾ ਚੱਲੇ ਹੋ ਅਤੇ ਸਾਡਾ ਮਾਰਗ-ਦਰਸ਼ਨ ਕੌਣ ਕਰੇਗਾ ? ਤਾਂ ਗੁਰੂ ਜੀ ਨੇ ਕੱਤਕ ਸੁਦੀ ਦੂਜ ਸੰਮਤ ੧੭੬੫ ਬਿਕ੍ਰਮੀ ( ੭ ਅਕਤੂਬਰ ਸੰਨ ੧੭੦੮ ਈਸਵੀ ) ਵਾਲੇ ਦਿਨ ਆਦਿ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਅੱਗੇ ਪੰਜ ਪੈਸੇ ਤੇ ਇਕ ਨਾਲੀਏਰ ਰੱਖ ਕੇ ਅਤੇ ਪੰਜ ਪ੍ਰਕਰਮਾ ਕਰਕੇ ਮੱਥਾ ਟੇਕ ਦਿੱਤਾ ਅਤੇ ਫੁਰਮਾਇਆ ਕਿ ਅੱਜ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਥ ਦੇ ਹਮੇਸ਼ ਹਮੇਸ਼ ਲਈ ਗੁਰੂ ਹੋਣਗੇ—

"ਆਗਿਆ ਭਈ ਅਕਾਲ ਕੀ, ਤਬੈ ਚਲਾਯੋ ਪੰਥ ।
ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ ।
ਗੁਰੂ ਗ੍ਰੰਥ ਜੀ ਮਾਨੀਓ, ਪ੍ਰਗਟ ਗੁਰਾਂ ਕੀ ਦੇਹ ।
ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸ਼ਬਦਿ ਮੈਂ ਲੇਹ ।"

ਇਲਾਹੀ ਬਾਣੀ ਦਾ ਸੰਗ੍ਰਹਿ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ," ਜਿਸ ਨੂੰ ਸਿੱਖ ਜਗਤ ਨੇ ਗੁਰੂ ਦੀ ਆਗਿਆ ਅਨੁਸਾਰ ਗੁਰੂ ਦਾ ਦਰਜਾ ਦਿੱਤਾ ਹੈ ਅਤੇ ਰਹਿੰਦੀ ਦੁਨੀਆ ਤੀਕ ਗੁਰੂ ਜਾਣਕੇ ਪੂਜਦਾ ਅਤੇ ਅਗਵਾਈ ਲੈਂਦਾ ਰਹੇਗਾ, ਵਿੱਚ ਕੇਵਲ ਸਿੱਖ ਗੁਰੂ ਸਾਹਿਬਾਨ ਦੀ ਹੀ ਬਾਣੀ ਸ਼ਾਮਲ ਨਹੀਂ, ਜਿਵੇਂ ਕਿ ਆਮ ਸਮਝਿਆ ਜਾਂਦਾ ਹੈ, ਬਲਕਿ ਇਸ ਵਿੱਚ ਬਾਰ੍ਹਵੀਂ ਤੋਂ ਸੋਲ੍ਹਵੀਂ ਸਦੀ ਤੱਕ ਦੇ ਹੋਏ ਸਮੂਹ ਪ੍ਰਮੁੱਖ ਸੰਤਾਂ ਤੇ ਭਗਤਾਂ ਦੀ ਬਾਣੀ ਬਗੈਰ ਕਿਸੇ ਦੇਸ਼, ਜਾਤੀ, ਨਸਲੀ ਜਾਂ ਮਜ਼ਹਬੀ ਭਿੰਨ ਭੇਦ ਦੇ ਸ਼ਾਮਲ ਕੀਤੀ ਗਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਜੋ ਕਿ ੧੪੩੦ ਪੰਨਿਆਂ ਤੇ ਆਧਾਰਿਤ ਹੈ, ਵਿੱਚ ਸਿੱਖ ਗੁਰੂਆਂ ( ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਤੋਂ ਇਲਾਵਾ ਹੇਠ ਲਿਖੇ ਸੰਤਾਂ, ਭਗਤਾਂ ਤੇ ਭੱਟਾਂ ਦੀ ਬਾਣੀ ਸ਼ਾਮਲ ਹੈ—

| ਨਾਮ ਭਗਤ | ਜਾਤ | ਦੇਸ | ਦਰਜ ਸ਼ਬਦਾਂ ਦੀ ਸੰਖਿਆ |
|---|---|---|---|
| ੧. ਭਗਤ ਕਬੀਰ ਜੀ (੧੩੯੯-੧੪੯੫) | ਜੁਲਾਹਾ | ਉੱਤਰ ਪ੍ਰਦੇਸ਼ | ੫੪੧ |
| ੨. ਸ਼ੇਖ ਫਰੀਦ ਜੀ (੧੧੭੩-੧੨੬੫) | ਸੱਯਦ ਮੁਸਲਮਾਨ | ਪੰਜਾਬ | ੧੩੪ |
| ੩. ਭਗਤ ਨਾਮਦੇਵ ਜੀ (੧੨੭੦-੧੩੫੦) | ਛੀਂਬਾ | ਮਹਾਰਾਸ਼ਟਰ | ੬੦ |
| ੪. ਭਗਤ ਰਵਿਦਾਸ ਜੀ (ਸੋਲ੍ਹਵੀਂ ਸਦੀ) | ਚਮਾਰ | ਉੱਤਰ ਪ੍ਰਦੇਸ਼ | ੪੧ |
| ੫. ਭਗਤ ਤ੍ਰਿਲੋਚਨ ਜੀ (੧੨੬੮ ਜਨਮ) | ਬ੍ਰਾਹਮਣ | ਮਹਾਰਾਸ਼ਟਰ | ੪ |
| ੬. ਭਗਤ ਬੇਣੀ ਜੀ | ਬ੍ਰਾਹਮਣ | ਬਿਹਾਰ | ੩ |
| ੭. ਧੰਨਾ ਜੀ (੧੪੧੬ ਜਨਮ) | ਜੱਟ | ਰਾਜਸਥਾਨ | ੪ |
| ੮. ਜੈ ਦੇਵ ਜੀ (੧੨ ਵੀਂ ਸਦੀ) | ਬ੍ਰਾਹਮਣ | ਬੰਗਾਲ | ੨ |
| ੯. ਭੀਖਨ ਜੀ (੧੫੭੪ ਦੇਹਾਂਤ) | ਮੁਸਲਮਾਨ | ਉੱਤਰ ਪ੍ਰਦੇਸ਼ | ੨ |
| ੧੦. ਸੈਣ ਜੀ | ਨਾਈ | ਰੀਵਾਂ | ੧ |
| ੧੧. ਪੀਪਾ ਜੀ (੧੪੨੬ ਜਨਮ) | ਬ੍ਰਾਹਮਣ | ਗੁਜਰਾਤ | ੧ |
| ੧੨. ਸਧਨਾ ਜੀ | ਕਸਾਈ | ਸਿੰਧ | ੧ |
| ੧੩. ਰਾਮਾਨੰਦ ਜੀ (੧੩੬੬-੧੪੬੭) | ਬ੍ਰਾਹਮਣ | ਉੱਤਰ ਪ੍ਰਦੇਸ਼ | ੧ |
| ੧੪. ਪਰਮਾਨੰਦ ਜੀ | ਬ੍ਰਾਹਮਣ | ਮਹਾਰਾਸ਼ਟਰ | ੧ |
| ੧੫. ਸੂਰਦਾਸ ਜੀ (ਸੋਲ੍ਹਵੀਂ ਸਦੀ) | ਬ੍ਰਾਹਮਣ | ਪੰਜਾਬ | ੨ |
| ੧੬. ਸੁੰਦਰ ਜੀ (ਸੋਲ੍ਹਵੀਂ ਸਦੀ) | ਖੱਤਰੀ | ਪੰਜਾਬ | ੬ |
| ੧੭. ਮਰਦਾਨਾ ਜੀ (ਸੋਲ੍ਹਵੀਂ ਸਦੀ) | ਮਿਰਾਸੀ ਮੁਸਲਮਾਨ | ਪੰਜਾਬ | ੩ |
| ੧੮. ਸੱਤਾ ਜੀ (ਸੋਲ੍ਹਵੀਂ ਸਦੀ) | ਡੂਮ | ਪੰਜਾਬ | ੫ |
| ੧੯. ਬਲਵੰਡ ਜੀ (ਸੋਲ੍ਹਵੀ ਸਦੀ) | ਰਾਅ ਭੱਟ | ਪੰਜਾਬ | ੫ |
| ੨੦. ਕਲਸਹਾਰ ਜੀ (ਸੋਲ੍ਹਵੀਂ ਸਦੀ) | ਰਾਅ ਭੱਟ | ਪੰਜਾਬ | ੫੪ |

ਇਸ ਤੋਂ ਬਿਨਾਂ ਜਾਲਪ, ਕੀਰਤ; ਸੱਲ, ਭੱਲ, ਨੱਲ ਭਿੱਖਾਂ, ਪਰਮਾਨੰਦ, ਬੱਲ, ਹਰਬੰਸ ਤੇ ਮਥਰਾ ਆਦਿ ਭੱਟਾਂ ਦੀ ਬਾਣੀ ਵੀ ਇਸ ਪਾਵਨ ਸੰਗ੍ਰਹਿ ਵਿੱਚ ਸ਼ਾਮਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ ਦੀ ਤਰਤੀਬ ਰਾਗਾਂ ਅਨੁਸਾਰ ਰੱਖੀ ਗਈ ਹੈ ਅਤੇ ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ ਨਾਰਾਇਣ, ਮਾਲੀ ਗਉੜੀ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਣ, ਪ੍ਰਭਾਤੀ ਅਤੇ ਜੈਜਾਵੰਤੀ—੩੩ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਮਾਨ ਹਨ। ਸ਼ਾਂਤ ਰਸ, ਬੀਰ ਰਸ, ਸਿੰਗਾਰ ਰਸ, ਭਗਤੀ ਰਸ ਆਦਿ ਸਮੂਹ ਰਸਾਂ; ਸਲੋਕ, ਛੰਤ, ਸਵਯੇ, ਬਾਰਾਮਾਹ, ਵਾਰ, ਘੋੜੀਆਂ, ਅਲਾਹੁਣੀਆਂ ਆਦਿ ਲੋਕ ਕਾਵਿ ਰੂਪਾਂ; ਅਲੰਕਾਰਾਂ ਪ੍ਰਤੀਕਾਂ ਅਤੇ ਬਿੰਬਾਂ ਆਦਿ ਦੀ ਵੰਨ ਸੁਵੰਨੀ ਜੜਤ ਨੇ ਇਸ ਗ੍ਰੰਥ ਨੂੰ ਸਾਹਿਤਕ ਗੁਣਾਂ ਵਿੱਚ ਵੀ ਸਰਬੋਤਮ ਤੇ ਸਿਰਮੌਰ ਬਣਾ ਦਿੱਤਾ ਹੈ। ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੰਸਕ੍ਰਿਤ, ਫਾਰਸੀ, ਰੇਖਤਾ ਅਤੇ ਪ੍ਰਾਂਤਕ ਭਾਸ਼ਾਵਾਂ ਦਾ ਰੰਗ ਤੇ ਪ੍ਰਭਾਵ ਵੀ ਮਿਲਦਾ ਹੈ, ਪ੍ਰੰਤੂ ਵਧੇਰੇ ਕਰਕੇ ਇਸ ਸਰਬ ਸਾਂਝੇ ਧਰਮ ਗ੍ਰੰਥ ਦੀ ਬੋਲੀ—ਲੋਕ ਬੋਲੀ ਹੈ। ਬਾਣੀ ਇਤਨੀ ਸੁਖੈਨ ਹੈ ਕਿ ਪੜ੍ਹਦਿਆਂ ਸੁਣਦਿਆਂ ਹੀ ਆਪਣਾ ਗਹਿਰਾ ਅਸਰ ਕਰ ਜਾਂਦੀ ਹੈ।

ਇਹ ਦੈਵੀ ਤੇ ਇਲਾਹੀ ਬਾਣੀ ਦੀ ਸੁਖੈਨਤਾ, ਸਪਸ਼ਟਤਾ, ਸੁਹਿਰਦਤਾ, ਅਤੇ ਸਰੋਦੀ ਸੁਰ ਦਾ ਹੀ ਚਮਤਕਾਰ ਹੈ ਕਿ ਇਸ ਨੂੰ ਸੁਣ ਕੇ ਸੱਜਣ ਜਿਹੇ ਠੱਗਾਂ ਨੇ ਸੱਜਣਤਾਈ ਅਖਤਿਆਰ ਕਰ ਲਈ, ਵਲੀਆਂ ਦੇ ਵਲ ਛਲ ਨਿਕਲ ਗਏ, ਕੌਡੇ ਜਿਹੇ ਰਾਖਸ਼ਾਂ ਦੇ ਤਪਦੇ ਹਿਰਦੇ ਸ਼ਾਂਤ ਹੋ ਗਏ, ਬਾਬਰ ਜਿਹੇ ਜਾਬਰ ਸਾਬਰ ਬਣ ਗਏ, ਹਉਮੈ ਅਤੇ ਹੰਕਾਰ ਨਾਲ ਆਕੜੇ ਹੋਏ ਸਿੱਧ ਸਿੱਧੇ ਹੋ ਗਏ, ਮੱਕੇ ਦੇ ਮਜੌਰ ਮੰਨ ਗਏ, ਹਰਿਦਵਾਰ ਦੇ ਪੰਡਿਆਂ ਦੇ ਝੂਠੇ ਭਰਮ ਖੰਡੇ ਗਏ, ਬਗਦਾਦ ਦੇ ਪੀਰ ਦੀ ਹੰਗਤਾ ਤੀਰ ਹੋ ਗਈ, ਕੋਹੜੀਆਂ ਦੇ ਕੋਹੜ ਨਾਸ ਹੋ ਗਏ, ਦਲਿੱਦਰੀਆਂ ਦੇ ਦਰਦ ਕੱਟੇ ਗਏ, ਕੌੜੇ ਰੀਠਿਆਂ ਆਪਣੀ ਕੁੜੱਤਣ ਛੱਡ ਦਿੱਤੀ ਅਤੇ ਪੱਥਰ ਵੀ ਮੋਮ ਹੋ ਗਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਲਾਹੀ ਬਾਣੀ ਦੀ ਪ੍ਰਮਾਣਕਤਾ ਦਰਸਾਂਦਿਆਂ ਸਤਿਗੁਰਾਂ ਨੇ ਇਸ ਪ੍ਰਕਾਰ ਦੇ ਫੁਰਮਾਨ ਕੀਤੇ ਹਨ—

❀ ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥

(ਸੋਰਠਿ ਮਹਲਾ ੫, ਪੰਨਾ ੬੨੮)

✲ ਪੋਥੀ ਪਰਮੇਸਰ ਕਾ ਥਾਨੁ ॥ (ਸਾਰਗ ਮਹਲਾ ੫, ਪੰਨਾ ੧੨੨੬)

✲ ਬਾਣੀ ਮੰਤ੍ਰੁ ਮਹਾ ਪੁਰਖਨ ਕੀ, ਮਨਹਿ ਉਤਾਰਨ ਮਾਨ ਕਉ ॥
(ਸਾਰਗ ਮਹਲਾ ੫, ਪੰਨਾ ੧੨੦੮)

✲ ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥
( ਨਟ ਮਹਲਾ ੪, ਪੰਨਾ ੯੮੨ )

✲ ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ, ਗੁਰਬਾਣੀ ਬਣੀਐ ॥
(ਗਉੜੀ ਕੀ ਵਾਰ ਮਹਲਾ ੪, ਪੰਨਾ ੩੦੪)

✲ ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ ॥
(ਤਿਲੰਗ ਮਹਲਾ ੧, ਪੰਨਾ ੭੨੨)

✲ ਹਉ ਆਪਹੁ ਬੋਲਿ ਨ ਜਾਣਦਾ, ਮੈ ਕਹਿਆ ਸਭ ਹੁਕਮਾਉ ਜੀਉ ॥
(ਸੂਹੀ ਮਹਲਾ ੫, ਪੰਨਾ ੭੬੩)

ਧੁਰ ਕੀ ਬਾਣੀ, ਇਲਾਹੀ ਬਾਣੀ ਦੇ ਸੰਗ੍ਰਹਿ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਜੁਗੋ ਜੁਗ ਅਟੱਲ ਗੁਰਤਾ ਗੱਦੀ ਬਖਸ਼ ਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਤੇ, ਸਿੱਖ ਜਗਤ ਤੇ ਅਤੇ ਸਮੁੱਚੀ ਮਨੁੱਖਤਾ ਲਈ ਭਾਰੀ ਪਰਉਪਕਾਰ ਕੀਤਾ। ਇਹ ਗੱਲ ਨਿਸਚੇ ਨਾਲ ਕਹੀ ਜਾ ਸਕਦੀ ਹੈ ਕਿ ਜੇਕਰ ਸ੍ਰੀ ਦਸਮੇਸ਼ ਪਾਤਸ਼ਾਹ ਜੀ ਨੇ ਆਪਣੇ ਸੱਚਖੰਡ ਪਧਾਰਨ ਦਾ ਕੌਤਕ ਵਰਤਾਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਨਾ ਬਖਸ਼ੀ ਹੁੰਦੀ ਤਾਂ ਅੱਜ "ਘਰ ਘਰ ਹੋਇ ਬਹੈਂਗੇ ਰਾਮਾ। ਤਿਨ ਤੇ ਸਰੇ ਨ ਕੋਈ ਕਾਮਾ" ਵਾਲੀ ਹਾਲਤ ਆਵੱਸ਼ ਬਣੀ ਹੋਣੀ ਸੀ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਉਣ ਬਾਅਦ ਤਾਂ ਬਾਬੇ ਬਕਾਲੇ ਸਿਰਫ਼ ੨੨ ਪਖੰਡੀ ਗੁਰੂ ਹੀ ਮੰਜੀਆਂ ਲਗਾ ਕੇ ਬੈਠੇ ਸਨ, ਪ੍ਰੰਤੂ ਅੱਜ ਘੱਟੋ ਘੱਟ ੨੨ ਹਜ਼ਾਰ ਨਕਲੀ ਗੁਰੂ ਜ਼ਰੂਰ ਬਣੇ ਮਿਲਦੇ ਅਤੇ ਉਦੋਂ ਤਾਂ ਇਕ ਮੱਖਣ ਸ਼ਾਹ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਪ੍ਰਗਟ ਕਰਨ ਦਾ ਉੱਦਮ ਕਰ ਲਿਆ ਸੀ, ਪ੍ਰੰਤੂ ਪਖੰਡੀ ਗੁਰੂਆਂ ਦੇ ਵੱਗਾਂ ਦੇ ਵੱਗ ਫਿਰਦੇ ਹੋਣ ਦੀ ਸੂਰਤ ਵਿੱਚ ਮੱਖਣ ਸ਼ਾਹ ਜਿਹੇ ਸੈਂਕੜੇ ਸਿਦਕੀ ਸਿੱਖਾਂ ਲਈ ਵੀ ਅਸਲ ਤੇ ਨਕਲ ਦੀ ਪਛਾਣ ਕਰਨੀ ਮੁਸ਼ਕਿਲ ਬਣੀ ਹੁੰਦੀ।

ਸੋ ਸ੍ਰੀ ਕਲਗੀਧਰ ਪਿਤਾ ਜੀ ਦੀ ਇਹ ਦੇਣ ਬੜੀ ਮਹਾਨ ਹੈ ਕਿ ਸਾਨੂੰ ਰੋਜ਼ ਰੋਜ਼ ਦੇ ਚੱਕਰ ਵਿਚੋਂ ਕੱਢ ਕੇ ਇਕ ਸਦਾ ਸਦ ਜਾਗਤ ਜੋਤਿ ਬਾਣੀ ਗੁਰੂ ਦੇ

ਲੜ ਲਾ ਦਿੱਤਾ ਅਤੇ ਫੁਰਮਾਇਆ—

"ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ"

ਤਾਂ ਸਾਨੂੰ ਵੀ ਇਹ ਦ੍ਰਿੜ ਕਰ ਲੈਣਾ ਚਾਹੀਦਾ ਹੈ ਕਿ ਜ਼ਾਹਰਾ ਜ਼ਹੂਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਤਿਆਗ ਕੇ ਹੋਰ ਕਿਸੇ ਦਾ ਓਟ ਆਸਰਾ ਨਹੀਂ ਤੱਕਣਾ। ਗੁਰੂ ਕੇ ਸਿੱਖ ਨੇ ਸਦਾ ਇਹੋ ਧਾਰਨਾ ਰੱਖਣੀ ਹੈ—

"ਏਕੋ ਹੈ ਭਾਈ ਏਕੋ ਹੈ ॥ ਸਾਹਿਬੁ ਮੇਰਾ ਏਕੋ ਹੈ ॥"
(ਆਸਾ ਮਹਲਾ ੧, ਪੰਨਾ ੩੫੦)

ਭੇਖੀ, ਢੌਂਗੀ, ਫਰੇਬੀ, ਦੰਭੀ ਤੇ ਨਕਲੀ ਗੁਰੂਆਂ ਬਾਰੇ ਦਸਮ ਪਿਤਾ ਜੀ ਫੁਰਮਾਂਦੇ ਹਨ—

ਭੇਖ ਦਿਖਾਯੋ ਜਗਤ ਕੋ, ਲੋਗਨ ਕੋ ਬਸ ਕੀਨ ॥
ਅੰਤ ਕਾਲ ਕਾਤੀ ਕਟੇ, ਬਾਸ ਨਰਕ ਮੋ ਲੀਨ ॥

ਕਲਿਜੁਗ ਦੇ ਅਵਤਾਰ, ਬਾਣੀ ਦੇ ਜਹਾਜ਼, ਦਸ ਗੁਰੂ ਸਾਹਿਬਾਨ ਦੀ ਪਵਿਤਰ ਆਤਮਕ ਜੋਤ, ਚਵਰ ਤਖਤ ਦੇ ਮਾਲਕ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਓਟ ਤੇ ਆਸਰਾ ਛੱਡ ਕੇ ਜੋ ਮਨਮੁਖ ਪਖੰਡੀ ਗੁਰੂਆਂ ਤੇ ਨਿਸਚਾ ਲਿਆਵੇਗਾ, ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਅਜਿਹੇ ਭੁੱਲੜ ਜੀਵ ਦੀ ਕਦੇ ਕਲਿਆਣ ਨਹੀਂ ਹੋਵੇਗੀ, ਅਤੇ ਉਹ ਇਕ ਛੁੱਟੜ ਔਰਤ ਵਾਂਗ ਦਰ ਦਰ ਦੇ ਧੱਕੇ ਖਾਂਦੇ, ਭਰਮਦੇ ਅਤੇ ਖੱਜਲ ਖੁਆਰ ਹੁੰਦੇ ਰਹਿਣਗੇ—

ਸਤਿਗੁਰ ਸਾਹਿਬ ਛੱਡ ਕੇ, ਮਨਮੁਖੁ ਹੋਇ ਬੰਦੇ ਦਾ ਬੰਦਾ।
ਹੁਕਮੀ ਬੰਦਾ ਹੋਇਕੈ, ਨਿਤ ਉਠਿ ਜਾਇ ਸਲਾਮ ਕਰੰਦਾ।
ਅਠ ਪਹਰ ਹਥ ਜੋੜਿ ਕੈ, ਹੋਇ ਹਜ਼ੂਰੀ ਖੜਾ ਰਹੰਦਾ।
ਗੁਰੁ ਪੂਰੇ ਵਿਣੁ ਜੂਨਿ ਭਵੰਦਾ ॥ (ਵਾਰ ੧੫, ਪਉੜੀ ੪)

ਤਥਾ—ਸੁਖ ਸਾਗਰ ਗੁਰੁ ਛਡਿਕੈ, ਭਵਜਲ ਅੰਦਰ ਭੰਬਲ ਭੂਸੇ ॥
ਲਹਿਰੀ ਨਾਲ ਪਛਾੜੀਅਨਿ, ਹਉਮੈ ਅਗਨੀ ਅੰਦਰਿ ਲੂਸੇ ॥
ਜਮ ਦਰਿ ਬਧੇ ਮਾਰੀਅਨਿ, ਜਮਦੂਤਾਂ ਦੇ ਧੱਕੇ ਧੂਸੇ ॥
ਗੁਰੁ ਪੂਰੇ ਵਿਣੁ ਡਾਂਗ ਡੰਗੂਸੇ ॥ (ਵਾਰ ੧੫, ਪਉੜੀ ੧੩)

ਤਥਾ—ਸਤਿਗੁਰੁ ਤੀਰਥੁ ਛਡਿ ਕੈ, ਅਠਿ ਸਠਿ ਤੀਰਥ ਨਾਵਣ ਜਾਹੀ ॥
ਬਗੁਲ ਸਮਾਧਿ ਲਗਾਇਕੈ, ਜਿਉ ਜਲ ਜੰਤਾਂ ਘੁਟਿ ਘੁਟਿ ਖਾਹੀ ॥

ਮਨਮੁਖ ਭਰਮ ਨ ਉਤਰੈ, ਭੰਬਲਭੂਸੇ ਖਾਇ ਭਵਾਹੀ ॥
ਗੁਰੁ ਪੂਰੇ ਵਿਣੁ ਪਾਰ ਨ ਪਾਹੀ ॥ (ਵਾਰ ੧੫, ਪਉੜੀ ੧੦)

ਅਗਲੇ ਪੰਨਿਆਂ ਤੇ ਗੁਰਬਾਣੀ ਦੀ ਮਹਾਨਤਾ, ਪ੍ਰਮਾਣੀਕਤਾ ਅਤੇ 'ਸਫ਼ਲ ਸਦਾ ਸੁਖਦਾਈ' ਵਡਿਆਈ ਨੂੰ ਦਰਸਾਂਦੇ ਕੁਝ ਮੁੱਖ ਵਾਕ ਪ੍ਰਕਾਸ਼ਤ ਕੀਤੇ ਜਾ ਰਹੇ ਹਨ, ਇਸ ਤੋਂ ਇਲਾਵਾ ਭਾਈ ਗੁਰਦਾਸ ਜੀ ਦੀ ਰਚਨਾ, ਹੁਕਮਨਾਮਿਆਂ ਅਤੇ ਪ੍ਰਮਾਣੀਕ ਗ੍ਰੰਥਾਂ ਵਿਚੋਂ ਵੀ ਕੁਝ ਅੰਸ਼ ਲਏ ਗਏ ਹਨ। ਭਾਵੇਂ ਸਮੇਂ ਦੀ ਘਾਟ ਕਾਰਨ ਇਹ ਸੰਗ੍ਰਹਿ ਆਪਣੇ ਆਪ ਵਿੱਚ ਮੁਕੰਮਲ ਨਹੀਂ ਕਿਹਾ ਜਾ ਸਕਦਾ, ਪ੍ਰੰਤੂ ਯਤਨ ਮਾਤਰ ਜ਼ਰੂਰ ਹੈ। ਪੂਰਨ ਆਸ ਹੈ ਕਿ ਜਿਥੇ ਗੁਰਬਾਣੀ ਦੇ ਕੀਰਤਨੀਏ, ਉਪਦੇਸ਼ਕ ਤੇ ਕਥਾਕਾਰ ਇਸ ਸੰਗ੍ਰਹਿ ਤੋਂ ਲਾਭ ਪ੍ਰਾਪਤ ਕਰਨਗੇ, ਉਥੇ ਗੁਰਮਤਿ ਗਾਡੀ ਰਾਹ ਦੇ ਜਗਿਆਸੂਆਂ ਅਤੇ ਸੱਚਾ ਗੁਰੂ ਛੱਡ ਕੇ ਦੰਭੀ ਤੇ ਪਖੰਡੀ ਗੁਰੂਆਂ ਦੇ ਜਾਲ ਵਿੱਚ ਫਸਕੇ ਖੱਜਲ ਖੁਆਰ ਹੁੰਦੇ ਜੀਵਾਂ ਨੂੰ ਵੀ ਇਨ੍ਹਾਂ ਮੁਖਵਾਕਾਂ ਤੋਂ ਅਦੁੱਤੀ ਅਗਵਾਈ ਅਤੇ ਪ੍ਰੇਰਨਾ ਮਿਲ ਸਕੇਗੀ—

✲ ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥
ਜਿਨ ਕਉ ਨਦਰਿ ਕਰਮੁ ਹੋਵੈ, ਹਿਰਦੈ ਤਿਨਾ ਸਮਾਣੀ ॥
ਪੀਵਹੁ ਅੰਮ੍ਰਿਤ ਸਦਾ ਰਹਹੁ ਹਰ ਰੰਗਿ, ਜਪਿਹੁ ਸਾਰਗ ਪਾਣੀ ॥
ਕਹੈ ਨਾਨਕ ਸਦਾ ਗਾਵਹੁ, ਏਹ ਸਚੀ ਬਾਣੀ ॥
( ਰਾਮਕਲੀ ਮਹਲਾ ੩, ਆਨੰਦ, ਪੰਨਾ ੯੨੦ )

✲ ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮਗਤਿ ਮੇਰੀ ॥
ਜਲਨਿ ਬੁਝੀ ਸੀਤਲੁ ਹੋਇ ਮਨੂਆ, ਸਤਿਗੁਰ ਕਾ ਦਰਸਨੁ ਪਾਏ ਜੀਉ ॥
(ਮਾਝ ਮਹਲਾ ੫, ਪੰਨਾ ੧੦੩)

✲ ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥
ਗੁਰੂ ਬਿਨਾ ਮੈ ਨਾਹੀ ਹੋਰ ॥
ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥
ਜਾ ਕੀ ਕੋਇ ਨ ਮੇਟੈ ਦਾਤਿ ॥ (ਗੋਂਡ ਮਹਲਾ ੫, ਪੰਨਾ ੮੬੪)

# ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

✲ ਸੁਣਿ ਵਡਭਾਗੀਆ, ਹਰਿ ਅੰਮ੍ਰਿਤ ਬਾਣੀ ਰਾਮ ॥
ਜਿਨ ਕਉ ਕਰਮਿ ਲਿਖੀ, ਤਿਸੁ ਰਿਦੈ ਸਮਾਣੀ ਰਾਮ ॥
ਅਕਥ ਕਹਾਣੀ ਤਿਨੀ ਜਾਣੀ, ਜਿਸ ਆਪਿ ਪ੍ਰਭ ਕਿਰਪਾ ਕਰੈ ॥
ਅਮਰ ਥੀਆ ਫਿਰਿ ਨ ਮੂਆ ਕਲਿ, ਕਲੇਸਾ ਦੁਖ ਹਰੇ ॥
ਹਰ ਸਰਣਿ ਪਾਈ ਤਜਿ ਨਾ ਜਾਈ, ਪ੍ਰਭ ਪ੍ਰੀਤਿ ਮਨਿ ਤਨਿ ਭਾਣੀ ॥
ਬਿਨਵੰਤਿ ਨਾਨਕ ਸਦਾ ਗਾਈਐ, ਪਵਿਤ੍ਰ ਅੰਮ੍ਰਿਤ ਬਾਣੀ ॥
( ਬਿਹਾਗੜਾ ਮ: ੫, ਪੰਨਾ ੫੪੫ )

✲ ਵਾਹੁ ਵਾਹੁ ਬਾਣੀ ਨਿਰੰਕਾਰ ਹੈ, ਤਿਸ ਜੇਵਡੁ ਅਵਰੁ ਨ ਕੋਇ ॥
ਵਾਹੁ ਵਾਹੁ ਅਗਮ ਅਥਾਹੁ ਹੈ, ਵਾਹੁ ਵਾਹੁ ਸਚਾ ਸੋਇ ॥
ਵਾਹੁ ਵਾਹੁ ਵੇਪਰਵਾਹੁ ਹੈ, ਵਾਹੁ ਵਾਹੁ ਕਰੇ ਸੁ ਹੋਇ ॥
ਵਾਹੁ ਵਾਹੁ ਅੰਮ੍ਰਿਤ ਨਾਮੁ ਹੈ, ਗੁਰਮੁਖਿ ਪਾਵੈ ਕੋਇ ॥
ਵਾਹੁ ਵਾਹੁ ਕਰਮੀ ਪਾਈਐ, ਆਪਿ ਦਇਆ ਕਰਿ ਦੇਇ ॥
ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ, ਅਨਦਿਨੁ ਨਾਮੁ ਲਏਇ ॥
(ਸਲੋਕ ਮਹਲਾ ੩, ਗੂਜਰੀ ਕੀ ਵਾਰ, ਪੰਨਾ ੫੧੫-੧੬)

✲ ਮਾਇਆ ਮੋਹੁ ਮੇਰੈ ਪ੍ਰਭ ਕੀਨਾ, ਆਪੇ ਭਰਮਿ ਭੁਲਾਏ ॥
ਮਨਮੁਖਿ ਕਰਮ ਕਰਹਿ ਨਹੀਂ ਬੂਝਹਿ, ਬਿਰਥਾ ਜਨਮੁ ਗਵਾਏ ॥
ਗੁਰਬਾਣੀ ਇਸ ਜਗ ਮਹਿ ਚਾਨਣ, ਕਰਮਿ ਵਸੈ ਮਨਿ ਆਏ ॥
ਮਨ ਰੇ ਨਾਮੁ ਜਪਹੁ ਸੁਖ ਹੋਇ ॥
ਗੁਰ ਪੂਰਾ ਸਾਲਾਹੀਐ ਸਹਿਜ ਮਿਲੈ ਪ੍ਰਭ ਸੋਇ ॥
ਨਾਮਾ ਛੀਬਾ ਕਬੀਰ ਜੋਲਾਹਾ, ਪੂਰੇ ਗੁਰ ਤੇ ਗਤਿ ਪਾਈ ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ, ਹਉਮੈ ਜਾਤਿ ਗਵਾਈ ॥
ਸੁਰਿ ਨਰ ਤਿਨਕੀ ਬਾਣੀ ਗਾਵਹਿ, ਕੋਇ ਨ ਮੇਟੈ ਭਾਈ ॥
( ਸਿਰੀ ਰਾਗੁ ਮਹਲਾ ੩, ਪੰਨਾ ੬੭ )

# ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

✲ ਅੰਮ੍ਰਿਤੁ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥
ਅੰਤਰਿ ਪਰਗਾਸ ਮਹਾ ਰਸੁ ਪੀਵੈ, ਦਰਿ ਸਚੈ ਸਬਦੁ ਵਜਾਵਣਿਆ ॥
ਹਉ ਵਾਰੀ ਜੀਉ ਵਾਰੀ, ਗੁਰਚਰਣੀ ਚਿਤੁ ਲਾਵਣਿਆ ॥
ਸਤਿਗੁਰੁ ਹੈ ਅੰਮ੍ਰਿਤਸਰੁ ਸਾਚਾ, ਮਨੁ ਨਾਵੈ ਮੈਲੁ ਚੁਕਾਵਣਿਆ ॥
ਤੇਰਾ ਸਚੇ ਕਿਨੈ ਅੰਤੁ ਨਾ ਪਾਇਆ ॥
ਗੁਰਪ੍ਰਸਾਦਿ ਕਿਨੈ ਵਿਰਲੈ ਚਿਤੁ ਲਾਇਆ ॥
ਤੁਧੁ ਸਾਲਾਹਿ ਨ ਰਜਾ ਕਬਹੂੰ, ਸਚੇ ਨਾਵੈ ਕੀ ਭੁਖ ਲਾਵਣਿਆ ॥
ਏਕੋ ਵੇਖਾ ਅਵਰੁ ਨ ਬੀਆ ॥ ਗੁਰਪ੍ਰਸਾਦੀ ਅੰਮ੍ਰਿਤੁ ਪੀਆ ॥
ਗੁਰ ਕੈ ਸਬਦਿ ਤਿਖਾ ਨਿਵਾਰੀ, ਸਹਜੇ ਸੂਖਿ ਸਮਾਵਣਿਆ ॥
(ਮਾਝ ਮਹਲਾ ੩, ਪੰਨਾ ੧੧੩)

✲ ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥
ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥
( ਸੂਹੀ ਮਹਲਾ ੩, ਪੰਨਾ ੭੫੪ )

✲ ਵਡਾ ਤੇਰਾ ਦਰਬਾਰੁ, ਸਚਾ ਤੁਧੁ ਤਖਤੁ ॥
ਸਿਰਿ ਸਾਹਾਂ ਪਾਤਿਸਾਹੁ, ਨਿਹਚਲੁ ਚਉਰੁ ਛਤੁ ॥
ਜੋ ਭਾਵੈ ਪਾਰਬ੍ਰਹਮ, ਸੋਈ ਸਚੁ ਨਿਆਉ ॥
ਜੇ ਭਾਵੈ ਪਾਰਬ੍ਰਹਮ, ਨਿਥਾਵੇ ਮਿਲੈ ਥਾਉ ॥
ਜੋ ਕੀਨੀ ਕਰਤਾਰਿ, ਸਾਈ ਭਲੀ ਗਲ ॥
ਜਿਨੀ ਪਛਾਤਾ ਖਸਮੁ, ਸੇ ਦਰਗਾਹ ਮਲ ॥
ਸਹੀ ਤੇਰਾ ਫੁਰਮਾਨੁ, ਕਿਨੈ ਨ ਫੇਰੀਐ ॥
ਕਾਰਣ ਕਰਣ ਕਰੀਮ, ਕੁਦਰਤਿ ਤੇਰੀਐ ॥
(ਪਉੜੀ, ਵਾਰ ਰਾਮਕਲੀ ਮਹਲਾ ੫, ਪੰਨਾ ੯੬੪)

# ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

❊ ਜਿਮੀ ਜਮਾਨ ਕੇ ਬਿਖੇ, ਸਮੱਸਤਿ ਏਕ ਜੋਤ ਹੈ ॥
ਨ ਘਾਟ ਹੈ, ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ ॥
ਨ ਹਾਨ ਹੈ, ਨ ਬਾਨ ਹੈ, ਸਮਾਨ ਰੂਪ ਜਾਨੀਐ ॥
ਮਕੀਨ ਔ ਮਕਾਨ ਅਪ੍ਰਮਾਨ ਤੇਜ ਮਾਨੀਐ ॥
( ਪਾਤਸ਼ਾਹੀ ੧੦, ਅਕਾਲ ਉਸਤਤਿ )

❊ ਸਭੇ ਵਸਤੂ ਕਉੜੀਆ, ਸਚੇ ਨਾਉ ਮਿਠਾ ॥
ਸਾਦੁ ਆਇਆ ਤਿਨ ਹਰਿ ਜਨਾਂ, ਚਖਿ ਸਾਧੀ ਡਿਠਾ ॥
ਪਾਰਬ੍ਰਹਮਿ ਜਿਸੁ ਲਿਖਿਆ, ਮਨਿ ਤਿਸੈ ਵੁਠਾ ॥
ਇਕੁ ਨਿਰੰਜਨੁ ਰਵਿ ਰਹਿਆ, ਭਾਉ ਦੁਯਾ ਕੁਠਾ ॥
ਹਰਿ ਨਾਨਕੁ ਮੰਗੈ ਜੋੜਿ ਕਰ, ਪ੍ਰਭੁ ਦੇਵੈ ਤੁਠਾ ॥
( ਪਉੜੀ, ਵਾਰ ਗਉੜੀ ਮਹਲਾ ੫, ਪੰਨਾ ੩੨੧ )

❊ ਸਜਣੁ ਸਚਾ ਪਾਤਿਸਾਹ, ਸਿਰਿ ਸਾਹਾਂ ਦੈ ਸਾਹੁ ॥
ਜਿਸੁ ਪਾਸਿ ਬਹਿਠਿਆ ਸੋਹੀਐ, ਸਭਨਾ ਦਾ ਵੇਸਾਹੁ ॥
(ਸਲੋਕ ਮਹਲਾ ੫, ਪੰਨਾ ੧੪੨੬)

❊ ਅੰਦਰਿ ਸਚਾ ਨੇਹੁ, ਲਾਇਆ ਪ੍ਰੀਤਮ ਆਪਣੇ ॥
ਤਨੁ ਮਨੁ ਹੋਇ ਨਿਹਾਲੁ, ਜਾ ਗੁਰੁ ਦੇਖਾ ਸਾਮ੍ਹਣੇ ॥
( ਰਾਗੁ ਸੂਹੀ ਮਹਲਾ ੪, ਪੰਨਾ ੭੫੮ )

❊ ਸਾਚ ਪਦਾਰਥੁ ਗੁਰਮੁਖਿ ਲਹਹੁ ॥
ਪ੍ਰਭ ਕਾ ਭਾਣਾ ਸਤਿ ਕਰਿ ਸਹਹੁ ॥
ਜੀਵਤ ਜੀਵਤ ਜੀਵਤ ਰਹਹੁ ॥
ਰਾਮ ਰਸਾਇਣੁ ਨਿਤ ਉਠਿ ਪੀਵਹੁ ॥
ਹਰਿ ਹਰਿ ਹਰਿ ਹਰਿ ਰਸਨਾ ਕਹਹੁ ॥
ਕਲਿਜੁਗ ਮਹਿ ਇਕ ਨਾਮਿ ਉਧਾਰੁ ॥
ਨਾਨਕ ਬੋਲੈ ਬ੍ਰਹਮ ਬੀਚਾਰੁ ॥ (ਭੈਰਉ ਮਹਲਾ ੫, ਪੰਨਾ ੧੧੩੮)

# ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

✲ ਗੁਰ ਕੀ ਮੂਰਤਿ ਮਨਿ ਮਹਿ ਧਿਆਨੁ ॥
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥
ਗੁਰ ਕੇ ਚਰਨ ਰਿਦੈ ਲੈ ਧਾਰਉ ॥
ਗੁਰ ਪਾਰਬ੍ਰਹਮ ਸਦਾ ਨਮਸਕਾਰਉ ॥
ਮਤ ਕੋ ਭਰਮਿ ਭੁਲੈ ਸੰਸਾਰਿ ॥
ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥

( ਗੋਂਡ ਮਹਲਾ ੫, ਪੰਨਾ ੮੬੪ )

✲ ਭਿਨੀ ਰੈਣਿ ਚਮਕਿਆ, ਵੁਠਾ ਛਹਿਬਰ ਲਾਇ ॥
ਜਿਤੁ ਵੁਠੈ ਅਨੁ ਧਨੁ ਬਹੁਤੁ ਉਪਜੈ, ਜਾਂ ਸਹੁ ਕਰੇ ਰਜਾਇ ॥
ਜਿਤੁ ਖਾਧੈ ਮਨੁ ਤ੍ਰਿਪਤਿਆ, ਜੀਆਂ ਜੁਗਤਿ ਸਮਾਇ ॥
ਇਹੁ ਧਨੁ ਕਰਤੇ ਕਾ ਖੇਲੁ ਹੈ, ਕਦੇ ਆਵੈ ਕਦੇ ਜਾਇ ॥
ਗਿਆਨੀ ਕਾ ਧਨ ਨਾਮੁ ਹੈ, ਸਦ ਹੀ ਰਹੈ ਸਮਾਇ ॥
ਨਾਨਕ ਜਿਨ ਕਉ ਨਦਰਿ ਕਰੇ, ਤਾਂ ਇਹੁ ਧਨੁ ਪਲੈ ਪਾਇ ॥

(ਮਹਲਾ ੩, ਪੰਨਾ ੧੨੮੨)

✲ ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ, ਮਨਮੁਖਾ ਸਾਦੁ ਨ ਪਾਇਆ ॥
ਜਿਉ ਕਸਤੂਰੀ ਮਿਰਗੁ ਨ ਜਾਣੈ, ਭ੍ਰਮਦਾ ਭਰਮ ਭੁਲਾਇਆ ॥
ਅੰਮ੍ਰਿਤੁ ਤਜਿ ਬਿਖ ਸੰਗ੍ਰਹੈ, ਕਰਤੈ ਆਪਿ ਖੁਆਇਆ ॥
ਗੁਰਮੁਖਿ ਵਿਰਲੇ ਸੋਝੀ ਪਾਈ, ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥
ਤਨੁ ਮਨੁ ਸੀਤਲ ਹੋਇਆ, ਰਸਨਾ ਹਰਿ ਸਾਦੁ ਆਇਆ ॥
ਸਬਦੇ ਹੀ ਨਾਉ ਉਪਜੈ, ਸਬਦੇ ਮੇਲ ਮਿਲਾਇਆ ॥
ਬਿਨੁ ਸਬਦੈ ਸਭ ਜਗੁ ਬਉਰਾਨਾ, ਬਿਰਥਾ ਜਨਮ ਗਵਾਇਆ ॥
ਅੰਮਿਤੁ ਏਕੋ ਸਬਦ ਹੈ, ਨਾਨਕ ਗੁਰਮੁਖਿ ਪਾਇਆ ॥

(ਮਹਲਾ ੩, ਵਾਰ ਸੋਰਠਿ ਮ: ੪, ਪੰਨਾ ੬੪੪)

# ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

* ਸਭ ਕਿਛੁ ਘਰ ਮਹਿ, ਬਾਹਰਿ ਨਾਹੀ ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥
ਗੁਰਪਰਸਾਦੀ ਜਿਨੀ ਅੰਤਰਿ ਪਾਇਆ, ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥
ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥ ਮਨ ਪੀਵੈ ਸੁਨਿ ਸਬਦੁ ਬੀਚਾਰਾ ॥
ਅਨਦ ਬਿਨੋਦ ਕਰੇ ਦਿਨ ਰਾਤੀ, ਸਦਾ ਸਦਾ ਹਰਿ ਕੇਲਾ ਜੀਉ ॥
ਜਨਮ ਜਨਮ ਕਾ ਵਿਛੁੜਿਆ ਮਿਲਿਆ ॥ ਸਾਧ ਕ੍ਰਿਪਾ ਤੇ ਸੂਕਾ ਹਰਿਆ ॥
ਸੁਮਤਿ ਪਾਏ ਨਾਮੁ ਧਿਆਇ, ਗੁਰਮੁਖਿ ਹੋਇ ਮੇਲਾ ਜੀਉ ॥
ਜਲ ਤਰੰਗੁ ਜਿਉ ਜਲਹਿ ਸਮਾਇਆ ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥
ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ ॥
(ਮਾਝ ਮਹਲਾ ੫, ਪੰਨਾ ੧੦੨)

* ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥
ਗੁਰੁ ਮੇਰਾ ਦੇਉ ਅਲਖ ਅਭੇਉ ॥ ਸਰਬ ਪੂਜ ਚਰਨ ਗੁਰ ਸੇਉ ॥
ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥ ਅਨਦਿਨੁ ਜਪਉ ਗੁਰੂ ਗੁਰ ਨਾਉ ॥
ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ ਪੁਰਖੁ ਭਗਵਾਨੁ ॥
ਗੁਰ ਕੀ ਸਰਣਿ ਰਹਉ ਕਰ ਜੋਰਿ ॥ ਗੁਰੂ ਬਿਨਾ ਮੈ ਨਾਹੀ ਹੋਰੁ ॥
ਗੁਰੁ ਬੋਹਿਥੁ ਤਾਰੇ ਭਵ ਪਾਰਿ ॥ ਗੁਰ ਸੇਵਾ ਜਮ ਤੇ ਛੁਟਕਾਰਿ ॥
ਅੰਧਕਾਰ ਮਹਿ ਗੁਰਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ ਸਗਲ ਨਿਸਤਾਰਾ ॥
ਗੁਰੁ ਪੂਰਾ ਪਾਈਐ ਵਡਭਾਗੀ ॥ ਗੁਰ ਕੀ ਸੇਵਾ ਦੂਖੁ ਨ ਲਾਗੀ ॥
ਗੁਰ ਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥
(ਗੋਂਡ ਮਹਲਾ ੫, ਪੰਨਾ ੮੬੪-੬੫)

* ਸਤਿਗੁਰ ਬਾਣੀ ਪੁਰਖੁ ਪੁਰਖੋਤਮ, ਬਾਣੀ ਸਿਉ ਚਿਤੁ ਲਾਵੈਗੋ ॥
ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ, ਮਨੁ ਭੀਨਾ ਨਿਜ ਘਰ ਆਵੈਗੋ ॥
ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ, ਨੀਝਰ ਧਾਰ ਚੁਆਵੈਗੋ ॥
ਰਾਮ ਨਾਮ ਇਕ ਤਿਲ ਤਿਲ ਗਾਵੈ, ਮਨੁ ਗੁਰਮਤਿ ਨਾਮ ਸਮਾਵੈਗੋ ॥
(ਕਾਨੜਾ ਮਹਲਾ ੪, ਪੰਨਾ ੧੩੦੮)

# ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

❋ ਸਤਿਗੁਰੁ ਸੇਵੀਐ ਆਪਣਾ, ਪਾਈਐ ਨਾਮੁ ਅਪਾਰੁ ॥
ਭਉਜਲਿ ਡੁਬਦਿਆਂ ਕਢਿ ਲਏ, ਹਰਿ ਦਾਤਿ ਕਰੇ ਦਾਤਾਰੁ ॥
ਧੰਨੁ ਧੰਨੁ ਸੇ ਸਾਹ ਹੈ, ਜਿ ਨਾਮਿ ਕਰਹਿ ਵਾਪਾਰੁ ॥
ਵਣਜਾਰੇ ਸਿਖ ਆਵਦੇ, ਸਬਦਿ ਲਘਾਵਣਹਾਰੁ ॥
ਜਨ ਨਾਨਕ ਜਿਨ ਕਉ ਕ੍ਰਿਪਾ ਭਈ, ਤਿਨ ਸੇਵਿਆ ਸਿਰਜਨਹਾਰੁ ॥
(ਗਉੜੀ ਕੀ ਵਾਰ ਮਹਲਾ ੪, ਪੰਨਾ ੩੧੩)

❋ ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥
(ਰਾਮਕਲੀ ਮਹਲਾ ੩, ਅਨੰਦ, ਪੰਨਾ ੯੨੨)

❋ ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ,
ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ ॥
( ਰਾਮਕਲੀ ਕੀ ਵਾਰ ਮਹਲਾ ੫, ਪੰਨਾ ੯੬੧)

❋ ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥
( ਆਸਾ ਮਹਲਾ ੪, ਪੰਨਾ ੪੪੨ )

❋ ਸਤਿਗੁਰੂ ਕੀ ਬਾਣੀ ਸਤਿ ਸਰੂਪੁ ਹੈ, ਗੁਰਬਾਣੀ ਬਣੀਐ ॥
ਸਤਿਗੁਰ ਕੀ ਰੀਸੈ ਹੋਰ ਕਚੁ ਪਿਚੁ ਬੋਲਦੇ,
ਸੇ ਕੂੜਿਆਰ ਕੂੜੇ ਝੜਿ ਪੜੀਐ ॥
( ਵਾਰ ਗਉੜੀ ਮਹਲਾ ੪, ਪੰਨਾ ੩੦੪ )

❋ ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥
( ਰਾਮਕਲੀ ਮਹਲਾ ੫, ਪੰਨਾ ੮੯੩-੯੪)

# ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

* ਗੁਰ ਪੂਰੇ ਕੀ ਬਾਣੀ ॥ ਪਾਰਬ੍ਰਹਮ ਮਨਿ ਭਾਣੀ ॥
ਨਾਨਕ ਦਾਸਿ ਵਖਾਣੀ ॥ ਨਿਰਮਲ ਅਕਥ ਕਹਾਣੀ ॥
( ਸੋਰਠਿ ਮਹਲਾ ੫, ਪੰਨਾ ੬੨੯ )

* ਹਮ ਧਨਵੰਤ ਭਾਗਠ ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥
ਰਤਨ ਲਾਲ ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥
ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ ॥
(ਗਉੜੀ ਮਹਲਾ ੫, ਪੰਨਾ ੧੮੬)

* ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤੁ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ ॥
ਜੇ ਕੋ ਖਾਵੈ, ਜੇ ਕੋ ਭੁੰਚੈ, ਤਿਸ ਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿਧਾਰੋ ॥
ਤਮ ਸੰਸਾਰੁ ਚਰਨ ਲਗਿ ਤਰੀਐ, ਸਭੁ ਨਾਨਕ ਬ੍ਰਹਮ ਪਸਾਰੋ ॥
( ਮੁੰਦਾਵਣੀ ਮਹਲਾ ੫, ਪੰਨਾ ੧੪੨੯ )

* ਹਰਿ ਹਰਿ ਨਾਮੁ ਜਪੰਤਿਆ, ਕਛੁ ਨ ਕਹੈ ਜਮਕਾਲੁ ॥
ਨਾਨਕ ਮਨੁ ਤਨੁ ਸੁਖੀ ਹੋਇ, ਅੰਤੇ ਮਿਲੈ ਗੋਪਾਲੁ ॥
(ਆਸਾ ਮਹਲਾ ੫, ਪੰਨਾ ੪੫੭)

* ਭਾਡਾ ਧੋਇ, ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ, ਹੋਇ ਨਿਰਾਸ ਜਮਾਵਹੁ ॥
ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥
( ਰਾਗ ਸੂਹੀ ਮਹਲਾ ੧, ਪੰਨਾ ੭੨੮ )

# ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

✲ ਦੇਵੀ ਦੇਵ ਦੇਵਾਧਿ ਦੇਵ, ਅਲਖ ਅਭੇਵ ਨ ਅਲਖੁ ਲਖਾਇਆ।
ਸਤਿ ਰੂਪੁ ਸਤਿਨਾਮੁ ਕਰਿ, ਸਤਿਗੁਰ ਨਾਨਕ ਦੇਉ ਜਪਾਇਆ।
ਧਰਮਸਾਲ ਕਰਤਾਰਪੁਰੁ, ਸਾਧ ਸੰਗਤਿ ਸਚਖੰਡੁ ਵਸਾਇਆ।
ਵਾਹਿਗੁਰੂ ਗੁਰ ਸਬਦੁ ਸੁਣਾਇਆ ॥

( ਭਾਈ ਗੁਰਦਾਸ ਜੀ, ਵਾਰ ੨੪, ਪਉੜੀ ੧ )

✲ ਸਬਦ ਸੁਰਤਿ ਕਰਿ ਕੀਰਤਨੁ, ਸਤਿਸੰਗਿ ਵਿਲੋਈ।
ਵਾਹਗੁਰੂ ਗੁਰਮੰਤ੍ਰੁ ਹੈ, ਜਪਿ ਹਉਮੈ ਖੋਈ।
ਆਪੁ ਗਵਾਇ ਆਪਿ ਹੈ, ਗੁਣ ਗੁਣੀ ਪਰੋਈ।

( ਭਾਈ ਗੁਰਦਾਸ ਜੀ, ਵਾਰ ੧੩, ਪਉੜੀ ੨ )

✲ ਸਬਦੁ ਗੁਰੂ ਗੁਰੁ ਜਾਣੀਐ, ਗੁਰਮੁਖਿ ਹੋਇ ਸੁਰਤਿ ਧੁਨ ਚੇਲਾ।
ਸਾਧ ਸੰਗਤਿ ਸਚਖੰਡ ਵਿਚਿ, ਪ੍ਰੇਮ ਭਗਤਿ ਪਰਚੈ ਹੋਇ ਮੇਲਾ।

( ਭਾਈ ਗੁਰਦਾਸ ਜੀ ਵਾਰ ੧, ਪਉੜੀ ੨੦ )

✲ ਸਤਿਗੁਰੁ ਨਾਨਕ ਦੇਉ ਹੈ ਪਰਮੇਸਰੁ ਸੋਈ।
ਗੁਰੁ ਅੰਗਦੁ ਗੁਰੁ ਅੰਗ ਤੇ ਜੋਤੀ ਜੋਤਿ ਸਮੋਈ।
ਅਮਰ ਪਦ ਗੁਰੁ ਅੰਗਦਹੁੰ ਹੁਇ ਜਾਣੁ ਜਣੋਈ।
ਗੁਰੁ ਅਮਰਹੁੰ ਗੁਰੁ ਰਾਮਦਾਸ ਅੰਮ੍ਰਿਤ ਰਸੁ ਭੋਈ।
ਰਾਮਦਾਸਹੁੰ ਅਰਜਨੁ ਗੁਰੂ ਗੁਰੁ ਸਬਦ ਸਥੋਈ।
ਹਰਿਗੋਵਿੰਦ ਗੁਰੁ ਅਰਜਨਹੁੰ ਗੁਰੁ ਗੋਵਿੰਦੁ ਹੋਈ।
ਗੁਰਮੁਖਿ ਸੁਖਫਲ ਪਿਰਮਰਸੁ ਸਤਿਸੰਗ ਅਲੋਈ।
ਗੁਰੁ ਗੋਵਿੰਦਹੁੰ ਬਾਹਿਰਾ ਦੂਜਾ ਨਹੀ ਕੋਈ।

( ਭਾਈ ਗੁਰਦਾਸ ਜੀ, ਵਾਰ ੩੮, ਪਉੜੀ ੨੦ )

# ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

✲ ਜੁਗਿ ਗਰਦੀ ਜਬ ਹੋਵਹੇ, ਉਲਟੇ ਜੁਗੁ ਕਿਆ ਹੋਇ ਵਰਤਾਰਾ।
ਉਠੇ ਗਿਲਾਨਿ ਜਗਤਿ ਵਿਚਿ, ਵਰਤੇ ਪਾਪ ਭ੍ਰਿਸਟਿ ਸੰਸਾਰਾ।
ਵਰਨਾ ਵਰਨ ਨ ਭਾਵਨੀ, ਖਹਿ ਖਹਿ ਜਲਨ ਬਾਂਸ ਅੰਗਿਆਰਾ।
ਨਿੰਦਿਆ ਚਲੇ ਵੇਦ ਕੀ, ਸਮਝਨਿ ਨਹਿ ਅਗਿਆਨਿ ਗੁਬਾਰਾ।
ਬੇਦ ਗਿਰੰਥ ਗੁਰ ਹਟਿ ਹੈ, ਜਿਸੁ ਲਗਿ ਭਵਜਲ ਪਾਰਿ ਉਤਾਰਾ।
ਗੁਰ ਪਰਮੇਸਰੁ ਇਕੁ ਹੈ, ਸਚਾ ਸਾਹੁ ਜਗਤੁ ਵਣਜਾਰਾ।
ਚੜੇ ਸੂਰ ਮਿਟਿ ਜਾਇ ਅੰਧਾਰਾ।

( ਭਾਈ ਗੁਰਦਾਸ ਜੀ, ਵਾਰ ੧, ਪਉੜੀ ੧੭ )

✲ ਸਤਿਗੁਰੁ ਵਡਾ ਆਖੀਐ, ਵਡੇ ਦੀ ਵਡੀ ਵਡਿਆਈ।
ਓਅੰਕਾਰ ਅਕਾਰੁ ਕਰਿ, ਲਖ ਦਰਿਆਉ ਨਾ ਕੀਮਤਿ ਪਾਈ।
ਇਕ ਵਰਭੰਡੁ ਅਖੰਡੁ ਹੈ, ਜੀਅ ਜੰਤ ਕਰਿ ਰਿਜਕੁ ਦਿਵਾਈ।
ਲੂੰਅ ਲੂੰਅ ਵਿਚਿ ਰਖਿਓਨੁ, ਕਰਿ ਵਰਭੰਡ ਕਰੋੜਿ ਸਮਾਈ।
ਕੇਵਡੁ ਵਡਾ ਆਖੀਐ, ਕਵਣ ਥਾਉ ਕਿਸੁ ਪੁਛਾਂ ਜਾਈ।
ਅਪੜਿ ਕੋਈ ਨਾ ਹੰਘਈ, ਸੁਣਿ ਸੁਣਿ ਆਖਣ ਆਖਿ ਸੁਣਾਈ।
ਸਤਿਗੁਰੁ ਮੂਰਤਿ ਪਰਗਟੀ ਆਈ॥

( ਭਾਈ ਗੁਰਦਾਸ ਜੀ, ਵਾਰ ੨੬, ਪਉੜੀ ੫ )

✲ ਜੈਸੇ ਤੌ ਸਕਲ ਨਿਧਿ, ਪੂਰਨ ਸਮੁੰਦ੍ਰ ਬਿਖੇ,
ਹੰਸ ਮਰਜੀਵਾ ਨਿਹਚੈ ਪ੍ਰਸਾਦਿ ਪਾਵਈ।
ਜੈਸੇ ਪਰਬਤਿ ਹੀਰਾ, ਮਾਨਿਕ, ਪਾਰਸਿ ਸਿਧ,
ਖਨਵਾਰਾ ਖਨਿ ਜੁਗਿ ਵਿਖੇ ਪ੍ਰਗਟਾਵਈ।
ਜੈਸੇ ਬਨ ਵਿਖੇ ਮਲਿਆਗਰ, ਸੋਧਾ ਕਪੂਰ,
ਸੋਧ ਕੈ ਸੁਬਾਸੀ ਸੁਬਾਸ ਬਿਹਸਾਵਈ।
ਤੈਸੇ ਗੁਰਬਾਣੀ ਬਿਖੈ ਸਕਲ ਪਦਾਰਥ ਹੈ,
ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ।

(ਭਾਈ ਗੁਰਦਾਸ ਜੀ, ਕਬਿੱਤ ੫੪੬)

## ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

❊ ਹਰਿ ਸਤਿਗੁਰ ਨਾਨਕ ਖੇਲ ਰਚਾਇਆ ।
ਅੰਗਦ ਕਉ ਪ੍ਰਭੁ ਅਲਖ ਲਖਾਇਆ ।
ਪ੍ਰਿਥਮ ਮਹਲ ਹਰ ਨਾਮੁ ਜਪਾਇਓ ।
ਦੁਤੀਏ ਅੰਗਦ ਹਰਿ ਗੁਣ ਗਾਇਓ ।
ਤੀਸਰ ਮਹਲ ਅਮਰ ਪਰਧਾਨਾ ।
ਜਿਹ ਘਟ ਮਹਿ ਨਿਰਖੇ ਹਰਿ ਭਗਵਾਨਾ ।
ਜਲ ਭਰਿਓ ਸਤਿਗੁਰੁ ਕੇ ਦੁਆਰੇ ।
ਤਬ ਇਹ ਪਾਇਓ ਮਹਲ ਅਪਾਰੇ ।
ਗੁਰੁ ਰਾਮਦਾਸ ਚਉਥੇ ਪਰਗਾਜਾ ।
ਜਿਨਿ ਰਟੇ ਨਿਰੰਜਨ ਪ੍ਰਭੁ ਅਬਿਨਾਸਾ ।
ਗੁਰੂ ਅਰਜਨ ਪੰਚਮ ਠਹਿਰਾਇਓ ।
ਜਿਨ ਸਬਦ ਸੁਧਾਰ ਗ੍ਰੰਥ ਬਣਾਇਓ ।
ਗ੍ਰੰਥ ਬਣਾਇ ਉਚਾਰ ਸੁਨਾਇਓ ।
ਤਬ ਸਰਬ ਜਗਤ ਮੇ ਪਾਠ ਰਚਾਇਓ ।
ਕਰਿ ਪਾਠ ਗ੍ਰੰਥ ਜਗਤ ਸਭ ਤਰਿਓ ।
ਜਿਹ ਨਿਸ ਬਾਸੁਰ ਹਰਿ ਨਾਮ ਉਚਰਿਓ ।
( ਭਾਈ ਗੁਰਦਾਸ ਜੀ ਦੂਜੇ, ਵਾਰ ੪੧, ਪਉੜੀ ੨੧ )

ਪੁਰਾਤਨ ਧਾਰਮਕ ਗ੍ਰੰਥਾਂ ਅਤੇ ਸਿੱਖ ਰਹਿਤਨਾਮਿਆਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਬਾਰੇ ਕੁਝ ਹਵਾਲੇ :—

ਨੰਦ ਲਾਲ ਓ ਵਾਚ :

❊ ਤੁਮ ਜੁ ਕਹਾ ਗੁਰਦੇਵ ਜੀ, ਦਰਸਨ ਕਰਿ ਮੁਹ ਆਇ ।
ਲਖੀਏ ਤੁਮਰਾ ਦਰਸ ਕਹਾਂ, ਕਹਹੁ ਮੋਹਿ ਸਮਝਾਇ ।

## ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

ਸ੍ਰੀ ਗੁਰੂ ਵਾਚ :

ਤੀਨ ਰੂਪ ਹੈ ਮੋਹ ਕੇ, ਸੁਨਹੁ ਨੰਦ ! ਚਿਤ ਲਾਇ ।
ਨਿਰਗੁਣ, ਸਰਗੁਣ, ਗੁਰਸ਼ਬਦ ਕਹਹੁੰ ਤੋਹਿ ਸਮਝਾਇ ।
ਚੌਪਈ ॥
ਏਕ ਰੂਪ ਤਿਹੁ ਗੁਣ ਤੇ ਪਰੇ । ਨੇਤਿ ਨੇਤਿ ਜਿਹ ਨਿਗਮ ਉਚਰੇ ।
ਘਟਿ ਘਟਿ ਵਿਆਪਕ ਅੰਤਰਜਾਮੀ ।
ਪੂਰਿ ਰਹਯੋ ਜਿਓਂ ਜਲ ਘਟ ਭਾਨੀ ।
ਦੂਸਰ ਰੂਪ ਗ੍ਰੰਥ ਜੀ ਜਾਨਹੁ । ਆਪਨ ਅੰਗ ਮੇਰੇ ਕਰ ਮਾਨਹੁ ।
ਰੋਮ ਰੋਮ ਅੱਛਰ ਸੁ ਲਹਹੁ । ਬਾਤ ਜਥਾਰਥ ਤੁਮ ਸੋਂ ਕਹਹੁ ।
ਜੋ ਸਿਖ ਗੁਰ ਦਰਸਨ ਕੀ ਚਾਹਿ । ਦਰਸਨ ਕਰੇ ਗ੍ਰੰਥ ਜੀ ਆਹਿ ।
ਪ੍ਰਭਾਤ ਸਮੇਂ ਕਰਕੈ ਇਸਨਾਨ । ਤੀਨ ਪ੍ਰਦਛਣਾ ਕਰੈ ਸੁਜਾਨ ।
ਸ਼ਬਦ ਸੁਨੈ ਗੁਰ ਹਿਤ ਚਿਤ ਲਾਇ । ਗਿਆਨ ਸਬਦ ਗੁਰ ਸੁਨੇ ਸੁਨਾਇ ।
ਜੋ ਮਮ ਸਾਥ ਚਹੇ ਕਰਿ ਬਾਤ । ਗ੍ਰੰਥ ਜੀ ਪੜਹਿ ਬਿਚਾਰਹਿ ਸਾਥ ।
(ਰਹਿਤਨਾਮਾ - ਭਾਈ ਨੰਦ ਲਾਲ ਜੀ)

❊ ਆਗਿਆ ਗੁਰੂ ਗ੍ਰੰਥ ਸਾਹਿਬ ਕੀ ਮੰਨਣੀ ।
(ਰਹਿਤਨਾਮਾ - ਭਾਈ ਚੌਪਾ ਸਿੰਘ ਜੀ)

❊ ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟ ਚਲਾਇਓ ਪੰਥ ।
ਸਭ ਸਿਖਨ ਕੋ ਬਚਨ ਏਹ, ਗੁਰੂ ਮਾਨੀਓ ਗ੍ਰੰਥ ।
( ਰਹਿਤਨਾਮਾ - ਭਾਈ ਪ੍ਰਹਿਲਾਦ ਸਿੰਘ ਜੀ )

❊ ਦਸ ਅਵਤਾਰ ਗੁਰ ਏਕ ਸਮ ਜਯੋਂ ਜਾਨੈ ਜੋ ਮੇਰ ।
ਏਕ ਦਸਾ ਗੁਰੂ ਗ੍ਰੰਥ ਜੀ ਬਾਣੀ ਸਤਿਗੁਰ ਹੇਰ ।
(ਸੌ ਸਾਖੀ—ਸਾਖੀ ਨੰਬਰ ੭੮)

# ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

✲—ਜੋ ਗੁਰੂ ਕਾ ਸਿਖ ਅਖਾਏ, ਅਤੇ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਕਾ ਨਾ ਮੰਨੇ ਸੋ ਤਨਖਾਹੀਆ —(ਅੰਕ ੩੮੮)

—ਗੁਰੂ ਸਾਹਿਬ ਜੀ ਗੁਰੂ ਕਰ ਜਾਨੇ— (ਅੰਕ ੪੨੪)

—ਆਗਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਮੰਨੇ (ਅੰਕ ੪੫੬)
(ਤਨਖਾਹ ਨਾਮਾ - ਭਾਈ ਨੰਦ ਲਾਲ ਜੀ)

✲ ਗੁਰੂ ਗ੍ਰੰਥ ਸਾਹਿਬ ਜੀ ਕੇ ਪਾਠ ਕਾ ਉਚਾਰਨ ਰੋਜ ਜਥਾ ਸ਼ਕਤ ਕਰਨਾ ।
(ਰਹਿਤ ਨਾਮਾ - ਭਾਈ ਦੇਸਾ ਸਿੰਘ ਜੀ)]

✲ ਗੁਰੂ ਗ੍ਰੰਥ ਜਾਨਹੁ ਸਦਾ ਅੰਗ ਸੰਗ ।
( ਗੁਰਬਿਲਾਸ - ਭਾਈ ਸੁਖਾ ਸਿੰਘ ਜੀ )

✲—ਮਮ ਆਗਿਆ ਸਬ ਹੀ ਸੁਨੋ ਸੱਤ ਬਾਤ ਨਿਰਧਾਰ ।
'ਗ੍ਰੰਥ ਗੁਰੂ ਸਮ ਮਾਨੀਓ' ਭੇਦ ਨ ਕੋਊ ਬਿਚਾਰ ।

—ਗੁਰੂ ਗ੍ਰੰਥ ਅਸਥਾਪਨ ਕੀਨੋ । ਪੂਰਬ ਦਿਸ ਹਰਿ ਮੰਦਰ ਚੀਨੋ ।

—ਨਿਜ ਮਨ ਇਹ ਵਿਚਾਰਤੇ ਭਏ । ਗੁਰੂ ਗ੍ਰੰਥ ਸੇਵਕ ਕਿਹ ਕਏ ।
( ਗੁਰਬਿਲਾਸ ਪਾਤਸ਼ਾਹੀ ੬, ਅਧਿਆਇ ਚੋਥਾ)

✲ ਗੁਰੂ ਗ੍ਰੰਥ ਜੀ ਬਾਝ ਨਾ ਹੋਰ ਪੂਜਣ,
ਇਹੋ ਹੁਕਮ ਸਾਡਾ ਵਾਰ ਵਾਰ ਵਾਰ ਵਾਰੀ ।
(ਸ਼ਹੀਦ ਬਿਲਾਸ - ਭਾਈ ਕਾਲਾ ਸਿੰਘ ਜੀ ਨਾਮਧਾਰੀ, ਪੰਨਾ ੫)

## ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ

* ਦਸ ਅਵਤਾਰ ਹਮਾਰੇ ਜਾਨ । ਤੁਮਰੀ ਕੁਲ ਹੋਇ ਪਰਵਾਨ ।
ਦਸ ਅਵਤਾਰ ਗੁਪਤ ਹੈ ਜਾਹਿ । ਕੁਲ ਨਹਿ ਪ੍ਰਗਟੈਗੀ ਪੁਨਿ ਤਾਹਿ ।
ਗੁਰਿਆਈ ਕਾ ਨਹਿ ਅਬ ਕਾਲ । ਤਿਲਕ ਨ ਦੇਵਹਿਗੇ ਕਿਸ ਭਾਲ ।
ਸਰਬ ਸੁ ਸੰਗਤ ਖਾਲਸ ਮਾਨ । ਸ੍ਰੀ ਅਸਿਕੇਤੁ ਗੋਦ ਮੈ ਜਾਨ ।
ਲੜ ਪਕੜਾਇ ਸ਼ਬਦ ਕਾ ਰੂਪ । ਜੋ ਮਾਨੇ ਸੋ ਸਿੰਘ ਅਨੂਪ ।
ਦਰਸ਼ਨ ਗੁਰੂ ਕਾ ਹੈ ਸਾਵਧਾਨ । ਸ੍ਰੀ ਗ੍ਰੰਥ ਜੀ ਸਾਹਿਬ ਮਾਨ ।
( ਗੁਰਬਿਲਾਸ ਪਾਤਸ਼ਾਹੀ ੧੦, ਭਾਈ ਕੋਇਰ ਸਿੰਘ ਜੀ )

* ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ ।
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ।
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ ।
ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੇਂ ਲੇਹ ।
ਦਰਸਿਓ ਚਹਿ ਸਤਿਗੁਰੂ ਕੋ ਸੋ ਦਰਸੈ ਗੁਰੁ ਗ੍ਰੰਥ ।
ਪਢੈ ਸੁਨੈ ਸ੍ਵਾਰਥ ਲਹੈ ਪਰਮਾਰਥ ਕੋ ਪੰਥ ।
( ਪੰਥ ਪ੍ਰਕਾਸ਼ - ਗਿ: ਗਿਆਨ ਸਿੰਘ ਜੀ )

* ਗ੍ਰੰਥ ਪੰਥ ਗੁਰ ਮਾਨੀਏ......
(ਰਹਿਤਨਾਮਾ - ਭਾਈ ਦਯਾ ਸਿੰਘ ਜੀ)



ਇਹ ਟ੍ਰੈਕਟ ਗੁ: ਬੋਰਡ ਸੱਚਖੰਡ ਸ੍ਰੀ ਹਜ਼ੂਰ ਅਬਚਲਨਗਰ ਸਾਹਿਬ ਨਾਂਦੇੜ ਵਲੋਂ ਧਰਮ ਪ੍ਰਚਾਰ ਅਤੇ ਨਿਸ਼ਕਾਮ ਤੇ ਨਿਰਮਾਣ ਸੇਵਾ ਦੀ ਭਾਵਨਾ ਨੂੰ ਸਿੱਖ ਸੰਗਤਾਂ ਵਿੱਚ ਪਰਪੱਕ ਕਰਾਣ ਦੇ ਮਨੋਰਥ ਨਾਲ ਪ੍ਰਕਾਸ਼ਤ ਕਰਕੇ ਭੇਟਾ ਰਹਿਤ ਵੰਡਿਆ ਅਤੇ ਦੇਸ ਬਿਦੇਸ ਦੀਆਂ ਸਿੱਖ ਸੰਸਥਾਵਾਂ, ਗੁ: ਕਮੇਟੀਆਂ, ਸਿੰਘ ਸਭਾਵਾਂ, ਸਕੂਲਾਂ ਤੇ ਕਾਲਜਾਂ ਦੀਆਂ ਲਾਇਬ੍ਰੇਰੀਆਂ ਨੂੰ ਭੇਜਿਆ ਜਾ ਰਿਹਾ ਹੈ।

ਅਸੀਂ ਯਤਨ ਕਰਾਂਗੇ ਕਿ ਖਾਸ ਖਾਸ ਉਤਸਵਾਂ ਅਤੇ ਗੁਰਪੁਰਬਾਂ ਸਮੇਂ ਵੀ ਇਸੇ ਪ੍ਰਕਾਰ ਦੇ ਲਾਭਕਾਰੀ ਟ੍ਰੈਕਟ ਛਾਪ ਕੇ ਸੰਗਤਾਂ ਦੀ ਸੇਵਾ ਵਿੱਚ ਭੇਟਾ ਕਰਦੇ ਰਹਿ ਸਕੀਏ। —ਪ੍ਰਕਾਸ਼ਕ



---

ਪ੍ਰਿੰਟਰ ਤੇ ਪਬਲਿਸ਼ਰ : ਸ੍ਰ. ਰਲਾ ਸਿੰਘ, ਸੁਪਰਡੈਂਟ, ਗੁ: ਸੱਚਖੰਡ ਸਾਹਿਬ, ਨਾਂਦੇੜ
ਲੇਖਕ : ਸ੍ਰ. ਨਿਰਵੈਰ ਸਿੰਘ 'ਅਰਸ਼ੀ', ਐਡੀਟਰ—ਸੱਚਖੰਡ ਪੱਤਰ, ਨਾਂਦੇੜ
ਛਾਪਕ : ਦੁਸ਼ਟ ਦਮਨ ਪ੍ਰਿੰਟਿੰਗ ਪ੍ਰੈਸ, ਗੁ: ਸੱਚਖੰਡ ਸਾਹਿਬ, ਨਾਂਦੇੜ